ਜੱਥੇਦਾਰ ਸਾਹਿਬ
ਸ੍ਰੀ ਅਕਾਲ ਤਖ਼ਤ ਸਾਹਿਬ
ਸ੍ਰੀ ਅੰਮ੍ਰਿਤਸਰ।

ਪਰਮ ਸਤਿਕਾਰਯੋਗ ਸਿੰਘ ਸਾਹਿਬ ਜੀ,
ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਿਹ।

ਆਪ ਜੀ ਵਲੋਂ ਮਿਤੀ ੧੮ ਜਨਵਰੀ ੨੦੧੧ ਦੇ ਪਰੈਸ ਨੋਟ ਨੰਬਰ ਅ:ਤ:/੧੧/੩੭੨੭ ਦੇ ਸਬੰਧ ਵਿੱਚ ਅਸੀਂ ਆਪ ਜੀ ਦਾ ਧਿਆਨ ਹੇਠ ਲਿਖੇ ਤੱਥਾਂ ਵੱਲ ਦਿਵਾਉਣਾ ਚਾਹੁੰਦੇ ਹਾਂ:

ਆਪ ਜੀ ਦੇ ਆਦੇਸ਼ ਅਨੁਸਾਰ ਜੋ ਅਖੌਤੀ ਸੋਧਾਂ ਵਾਲਾ ਕੈਲੰਡਰ ੧੪ ਮਾਰਚ ੨੦੧੦ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਜਾਰੀ ਕੀਤਾ ਗਿਆ ਸੀ, ਉਹ ਕੇਵਲ ੨੦੦੩ ਵਾਲੇ ਨਾਨਕਸ਼ਾਹੀ ਕੈਲੰਡਰ ਦਾ ਬਿਕ੍ਰਮੀਕਰਨ ਕੀਤਾ ਹੋਇਆ ਰੂਪ ਹੈ, ਜਿਸ ਦੀਆਂ ਬਾਰਾਂ ਦੀਆਂ ਬਾਰਾਂ ਸੰਗ੍ਰਾਂਦਾਂ ਬਿਕ੍ਰਮੀ (ਦ੍ਰਿਕ ਗਣਤਿ ਪ੍ਰਨਾਲੀ) ਅਨੁਸਾਰ ਹਨ। ਗੁਰੂ ਗੋਬਿੰਦ ਸਿੰਘ ਸਾਹਬਿ ਦਾ ਪ੍ਰਕਾਸ਼ ਦਿਵਸ ਅਤੇ ਜੋਤੀ ਜੋਤ ਦਿਵਸ, ਗੁਰੂ ਅਰਜਨ ਸਾਹਿਬ ਦਾ ਸ਼ਹੀਦੀ ਦਿਵਸ, ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਅਤੇ ਗੁਰਗੱਦੀ ਦਿਵਸ, ਦੇ ਦਿਹਾੜਿਆਂ ਨੂੰ ਵੀ ਬਿਕ੍ਰਮੀ (ਦ੍ਰਿਕ ਗਣਤਿ ਪ੍ਰਨਾਲੀ) ਦੀਆਂ ਸੁਦੀਆਂ-ਵਦੀਆਂ ਅਨੁਸਾਰ ਨਿਸਚਿਤ ਕਰ ਦਿੱਤਾ ਹੈ।ਇਹ ਕੋਈ ਨਾਨਕਸ਼ਾਹੀ ਕੈਲੰਡਰ ਦੀ ਸੋਧ ਨਹੀਂ ਹੈ, ਬਲਕਿ ਬਿਕ੍ਰਮੀ ਦ੍ਰਿਕ ਗਣਤਿ ਪ੍ਰਨਾਲੀ ਨੂੰ ਅਪਨਾਉਣਾ ਹੈ।

੧. ਬਿਕ੍ਰਮੀ ਸਾਲ ਦੀ ਲੰਬਾਈ ਆਧੁਨਿਕ ਬਿਕ੍ਰਮੀ ਸੂਰਜੀ ਨਕਛੱਤ੍ਰ ਸਾਲ ਦੇ ਬਰਾਬਰ ਹੋਣ ਕਾਰਨ ਇਸ ਦੇ ਮਹੀਨੇ ਰੁੱਤਾਂ ਵਿੱਚ ਸਥਿਰ ਨਹੀਂ ਹਨ। ਜੋ ਰੁੱਤਾਂ ਅਤੇ ਮਹੀਨਿਆਂ ਦਾ ਸਬੰਧ ਬਾਰਹ ਮਾਹਾ, ਅਤੇ ਰੁਤੀ ਸਲੋਕ ਬਾਣੀਆਂ ਵਿੱਚ ਦਰਸਾਇਆ ਗਿਆ ਹੈ ਉਹ ਬਦਲਦਾ ਜਾ ਰਿਹਾ ਹੈ। ਪਿਛਲੇ ੧੭੦੦ ਸਾਲਾਂ ਵਿੱਚ ਰੁੱਤਾਂ ਦਾ ਮਹੀਨਿਆਂ ਅਨੁਸਾਰ ੨੪ ਦਿਨ[1] ਦਾ ਫ਼ਰਕ ਪੈ ਚੁੱਕਾ ਹੈ। ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਅੱਜ ਤੱਕ ੭/੮ ਦਿਨ ਦਾ ਫ਼ਰਕ ਪੈ ਚੁੱਕਾ ਹੈ। ਇਸ ਗੱਲ ਨਾਲ ਵਿੱਦਵਾਨ ਪੰਡਿਤ ਅਤੇ ਖ਼ਗੋਲ ਵਿੱਗਿਆਨੀ ਸਹਿਮਤ ਹਨ।
ਇਸੇ ਕਾਰਨ ਅੰਗ੍ਰੇਜ਼ੀ (ਗ੍ਰੈਗੋਰੀਅਨ) ਕੈਲੰਡਰ, ਈਰਾਨੀਅਨ ਸੂਰਜੀ ਕੈਲੰਡਰ, ਬਹਾਈ ਧਰਮ ਦਾ ਕੈਲੰਡਰ, ਅਤੇ ੨੦੦੩ ਸੰਨ ਵਿੱਚ ਪ੍ਰਵਾਣਿਤ ਨਾਨਕਸ਼ਾਹੀ ਕੈਲੰਡਰ ਦੇ ਸਾਲ ਦੀ ਲੰਬਾਈ ਮੌਸਮੀ ਸਾਲ ਦੇ ਬਰਾਬਰ ਹੈ, ਜਿਸ ਕਰਕੇ ਨਾਨਕਸ਼ਾਹੀ ਕੈਲੰਡਰ ਦੀਆਂ ਸੰਗ੍ਰਾਂਦਾਂ ਬਿਕ੍ਰਮੀ ਕੈਲੰਡਰ ਦੀਆਂ ਸੰਗ੍ਰਾਂਦਾਂ ਨਾਲੋਂ ਵੱਖਰੀਆਂ ਹਨ, ਅਤੇ ਨਾਨਕਸ਼ਾਹੀ ਕੈਲੰਡਰ ਦੇ ਮਹੀਨੇ ਸਦਾ ਲਈ ਰੁੱਤਾਂ ਵਿੱਚ ਸਥਿਰ ਹਨ, ਅਤੇ ਰੁੱਤਾਂ ਤੇ ਮਹੀਨਿਆਂ ਦਾ ਸਬੰਧ ਸਦਾ ਲਈ ਗੁਰਬਾਣੀ ਅਨੁਸਾਰ ਰਹੇਗਾ। ਪਰ ਬਿਕ੍ਰਮੀ ਕੈਲੰਡਰ ਵਿੱਚ ਇਹ ਸੰਭਵ ਨਹੀਂ ਹੈ।ਅਸੀਂ ਆਪ ਦੀ ਜਾਣਕਾਰੀ ਹਿਤ ਸੰਨ ੨੯੯੯ ਦੀਆਂ ਬਿਕ੍ਰਮੀ (ਦ੍ਰਿਕ ਗਣਿਤ) ਦੀਆਂ ਸੰਗ੍ਰਾਂਦਾਂ ਅਤੇ ਨਾਲ ਹੀ ਅਸਲੀ ਨਾਨਕਸ਼ਾਹੀ ਕੈਲੰਡਰ ਦੀਆਂ ਸੰਗ੍ਰਾਂਦਾਂ ਦੀਆਂ ਅੰਗ੍ਰੇਜ਼ੀ ਤਾਰੀਖ਼ਾਂ ਦੇ ਰਹੇ ਹਾਂ:

[1] ਦੇਖੋ ਹਿੰਦੀ 'ਪੰਚਾਂਗ ਦਿਵਾਕਰ' ਸੰਮਤ ੨੦੬੮, ਪੰਡਿਤ ਦੇਵੀ ਦਿਆਲ ਐਂਡ ਸੰਜ਼, ਪੰਨਾ ੧੨੪, ੧ ਅਪ੍ਰੈਲ ਨੂੰ ਆਯਨਅੰਸ਼ ੨੪° ੦੧' ੦੮'' ਦਿੱਤਾ ਹੈ, ਜਿਸ ਦਾ ਅਰਥ ਹੈ ਕਿ ਪਿਛਲੇ ਲਗ-ਭਗ ੧੭੦੦ ਸਾਲਾਂ ਵਿੱਚ ਬਿਕ੍ਰਮੀ ਸੂਰਜੀ ਸਾਲ ਦਾ ਮੌਸਮੀ ਸਾਲ ਨਾਲੋਂ (ਰੁੱਤਾਂ ਅਨੁਸਾਰ) ਤਕਰੀਬਨ ੨੪ ਦਿਨਾਂ ਦਾ ਅੰਤਰ ਹੋ ਗਿਆ ਹੈ।

| ਬਿਕ੍ਰਮੀ ਕੈਲੰਡਰ ਅਨੁਸਾਰ ੨੯੯੯ ਸੰਨ ਵਿੱਚ ਸੰਗ੍ਰਾਂਦਾਂ ਦੀਆਂ ਤਾਰੀਖ਼ਾਂ (ਦ੍ਰਿਕ ਗਣਿਤ) | ਨਾਨਕਸ਼ਾਹੀ ਕੈਲੰਡਰ ਅਨੁਸਾਰ ਸੰਗ੍ਰਾਂਦਾਂ ਦੀਆਂ ਤਾਰੀਖ਼ਾਂ (ਸਦਾ ਲਈ) |
|---|---|
| ਮਾਘੀ - ੨੭ ਜਨਵਰੀ | ਮਾਘੀ - ੧੩ ਜਨਵਰੀ |
| ਫ਼ੱਗਣ - ੨੬ ਫ਼ਰਵਰੀ | ਫ਼ੱਗਣ - ੧੨ ਫ਼ਰਵਰੀ |
| ਚੇਤ - ੨੮ ਮਾਰਚ | ਚੇਤ - ੧੪ ਮਾਰਚ |
| ਵੈਸਾਖੀ - ੨੭ ਅਪ੍ਰੈਲ | ਵੈਸਾਖੀ - ੧੪ ਅਪ੍ਰੈਲ |
| ਜੇਠ - ੨੮ ਮਈ | ਜੇਠ - ੧੫ ਮਈ |
| ਹਾੜ - ੨੮ ਜੂਨ | ਹਾੜ - ੧੫ ਜੂਨ |
| ਸਾਵਣ - ੩੦ ਜੁਲਾਈ | ਸਾਵਣ - ੧੬ ਜੁਲਾਈ |
| ਭਾਦੋਂ - ੩੦ ਅਗਸਤ | ਭਾਦੋਂ - ੧੬ ਅਗਸਤ |
| ਅੱਸੂ - ੩੦ ਸਤੰਬਰ | ਅੱਸੂ - ੧੫ ਸਤੰਬਰ |
| ਕੱਤਕ - ੩੦ ਅਕਤੂਬਰ | ਕੱਤਕ - ੧੫ ਅਕਤੂਬਰ |
| ਮੱਘਰ - ੨੯ ਨਵੰਬਰ | ਮੱਘਰ - ੧੪ ਨਵੰਬਰ |
| ਪੋਹ - ੨੯ ਦਸੰਬਰ | ਪੋਹ - ੧੪ ਦਸੰਬਰ |
| ---------- | ----------- |

ਉਦੋਂ ਤੱਕ ਬਿਕ੍ਰਮੀ ਅਤੇ ਨਾਨਕਸ਼ਾਹੀ ਸੰਗ੍ਰਾਂਦਾਂ ਵਿੱਚ ਤਕਰੀਬਨ ੨ ਹਫ਼ਤਿਆਂ ਦਾ ਫ਼ਰਕ ਪੈ ਚੁੱਕਿਆ ਹੋਵੇਗਾ।

ਬੰਦੀ ਛੋੜ ਦਿਵਸ (ਦੀਵਾਲੀ) - ੨੮ ਨਵੰਬਰ, ੨੯੯੯ ਸੰਨ

ਪ੍ਰਕਾਸ਼ ਦਿਵਸ ਸ੍ਰੀ ਗੁਰੂ ਨਾਨਕ ਸਾਹਿਬ ਜੀ - ੧੩ ਦਸੰਬਰ, ੨੯੯੯ ਸੰਨ

(ਬਿਕ੍ਰਮੀ ਕੈਲੰਡਰ ਅਨੁਸਾਰ ਗੁਰੂ ਤੇਗ਼ ਬਹਾਦਰ ਸਾਹਿਬ ਦਾ ਸ਼ਹੀਦੀ ਪੁਰਬ ਜਨਵਰੀ, ੩੦੦੦ ਸੰਨ ਵਿੱਚ, ਅਤੇ ਓਸੇ ਕੈਲੰਡਰ ਅਨੁਸਾਰ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਪ੍ਰਕਾਸ਼ ਪੁਰਬ ਫ਼ਰਵਰੀ, ੩੦੦੦ ਸੰਨ ਵਿੱਚ ਹੋਵੇਗਾ।)

ਕਿਓਂਕਿ ਬਿਕ੍ਰਮੀ ਕੈਲੰਡਰ ਦੇ ਚੰਦ੍ਰ ਸਾਲ ਨੂੰ ਬਿਕ੍ਰਮੀ ਨਛੱਤ੍ਰੀ ਸੂਰਜੀ ਸਾਲ ਨਾਲ ਜੋੜਿਆ ਗਿਆ ਹੈ, ਇਸ ਲਈ ਚੰਦ੍ਰ-ਸਾਲ ਦੀਆਂ ਤਿੱਥਾਂ ਵੀ ਬਿਕ੍ਰਮੀ ਸੰਗ੍ਰਾਂਦਾਂ ਨਾਲ-ਨਾਲ ਅਗਾਂਹ ਨੂੰ ਤੁਰੀਆਂ ਜਾਂਦੀਆਂ ਹਨ।

**ਤੁਸੀਂ ਆਪ ਵਿਚਾਰ ਲਓ ਕਿ ਕੀ ਇਹ ਬਿਕ੍ਰਮੀ ਕੈਲੰਡਰ ਠੀਕ ਹੈ?**

੨. ਨਾਨਕਸ਼ਾਹੀ ਕੈਲੰਡਰ ਦੇ ਸਾਲ ਦੀ ਲੰਬਾਈ ਗੁਰਬਾਣੀ ਤੁਕ:

ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ ॥ ਪੰਨਾ ੧੧੦੮
(ਇਹ ਤੁਕ ਬਾਰਹ ਮਾਹਾ ਤੁਖਾਰੀ ਰਾਗ ਵਿੱਚ ਆਸਾੜ ਦੇ ਮਹੀਨੇ ਸਬੰਧੀ ਹੈ)

ਤੇ ਆਧਾਰਿਤ ਹੈ।

ਤੁਕ ਦੇ ਸ਼ਬਦਾਰਥ ਫ਼ਰੀਦਕੋਟੀ ਟੀਕੇ ਅਨੁਸਾਰ ਇਸ ਤਰ੍ਹਾਂ ਹਨ: "—ਜਬ ਅਸਾੜ ਕੇ ਮਹੀਨੇ ਸੂਰਜ ਕਾ ਰਥ ਫਿਰਤਾ ਹੈ ਅਰਥਾਤ ਉਤ੍ਰਾਇਣ ਦਖਯਾਇਣ ਕੋ ਹੋਤਾ ਹੈ --- "

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ:

"ਰਥ ਫਿਰਨਾ ਸੂਰਜ ਦਾ ਦੱਖਿਣਾਯਨ ਅਥਵਾ ਉੱਤਰਾਯਣ ਵੱਲ ਹੋਣਾ ---" – ਮਹਾਨ ਕੋਸ਼।

ਆਸਾੜ ਦੇ ਮਹੀਨੇ ਜਿਸ ਦਿਨ ਸੂਰਜ ਦੱਖਣ ਵੱਲ ਨੂੰ ਮੋੜੇ ਪਾਉਂਦਾ ਹੈ, ਉਹ ਦਿਨ ਉੱਤਰੀ ਅਰਧ-ਗੋਲੇ ਵਿੱਚ ਵੱਡੇ ਤੋਂ ਵੱਡਾ ਹੁੰਦਾ ਹੈ, ਅਤੇ ਉਸੇ ਦਿਨ ਪੰਜਾਬ ਵਿੱਚ ਵਰਖਾ ਰੁੱਤ ਅਰੰਭ[2] ਹੁੰਦੀ ਹੈ। ਕਿਸੇ ਸਾਲ ਦੇ ਆਸਾੜ ਦੇ ਮਹੀਨੇ ਰਥ ਫਿਰਨ ਦੇ ਸਮੇਂ ਤੋਂ ਅਗਲੇ ਸਾਲ ਦੇ ਉਸੇ ਮਹੀਨੇ ਰਥ ਫਿਰਨ ਦੇ ਸਮੇਂ ਤੱਕ ਨੂੰ ਸੂਰਜੀ ਮੌਸਮੀ ਸਾਲ ਕਹਿੰਦੇ ਹਨ। ਇਹੀ ਨਾਨਕਸ਼ਾਹੀ ਕੈਲੰਡਰ ਦੀ ਲੰਬਾਈ ਹੈ, ਇਹੀ ਅੰਗ੍ਰੇਜ਼ੀ ਗਰੈਗੋਰੀਅਨ ਕੈਲੰਡਰ ਦੀ ਲੰਬਾਈ ਹੈ, ਇਹੀ ਈਰਾਨੀਅਨ ਸੂਰਜੀ ਕੈਲੰਡਰ ਦੀ ਲੰਬਾਈ ਹੈ, ਇਹੀ ਜਾਪਾਨੀ ਕੈਲੰਡਰ ਦੀ ਲੰਬਾਈ ਹੈ, ਅਤੇ ਇਹੀ ਬਹਾਈ ਧਰਮ ਦੇ ਕੈਲੰਡਰ ਦੀ ਲੰਬਾਈ ਹੈ।

ਗੁਰੂ ਨਾਨਕ ਸਾਹਿਬ ਦੇ ਸਮੇਂ ਇਹ ਦਿਨ ਬਿਕ੍ਰਮੀ ਕੈਲੰਡਰ (ਸੂਰਜ ਸਿਧਾਂਤ) ਅਨੁਸਾਰ ੧੪੬੯ ਸੰਨ ਤੋਂ ੧੫੩੯ ਸੰਨ ਤੱਕ ੧੬ ਹਾੜ (ਸੂਰਜ ਸਿਧਾਂਤ) ਨੂੰ ਆਇਆ ਸੀ।[3]

ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ
੧੬੬੬ ਸੰਨ ਤੋਂ ੧੭੦੮ ਸੰਨ ਤੱਕ – ੧੩ ਹਾੜ (ਸੂਰਜ ਸਿਧਾਂਤ) ਨੂੰ ਆਇਆ ਸੀ।
(ਤਿੰਨ ਦਿਨ ਦਾ ਫ਼ਰਕ ਪੈ ਗਿਆ)

ਅਤੇ ਅੱਜ-ਕੱਲ
੨੦੧੧ ਸੰਨ ਵਿੱਚ – ੭ ਹਾੜ (ਦ੍ਰਿਕ ਗਣਿਤ) ਨੂੰ ਆਉਂਦਾ ਹੈ।
(ਛੇ ਦਿਨ ਦਾ ਹੋਰ ਫ਼ਰਕ ਪੈ ਗਿਆ)
(ਇਨ੍ਹਾਂ ਤਾਰੀਖਾਂ ਵਿੱਚ ਕਿਸੇ-ਕਿਸੇ ਸਾਲ ਇੱਕ ਦਿਨ ਦਾ ਫ਼ਰਕ ਹੋ ਸਕਦਾ ਹੈ)

ਨੋਟ ਕਰਨ ਵਾਲੀ ਗੱਲ ਇਹ ਹੈ ਕਿ ਤਕਰੀਬਨ ੫੦੦ ਸਾਲਾਂ ਬਾਅਦ ਰਥ ਫਿਰਨ ਦੀ ਕਿਰਿਆ, ਬਿਕ੍ਰਮੀ ਕੈਲੰਡਰ ਦੀ ਲੰਬਾਈ ਮੌਸਮੀ ਸਾਲ ਨਾਲੋਂ ਤਕਰੀਬਨ ੨੦ ਮਿੰਟ ਵੱਧ ਹੋਣ ਕਾਰਨ ਬਿਕ੍ਰਮੀ ਜੇਠ ਦੇ ਮਹੀਨੇ ਵਿੱਚ ਹੋਣ ਲੱਗ ਪਵੇਗੀ, ਜੋ ਕਿ ਆਸਾੜ ਦੇ ਮਹੀਨੇ ਸਬੰਧੀ ਉਪ੍ਰੋਕਤ ਤੁਕ ਅਨੁਕੂਲ ਨਹੀਂ ਹੋਵੇਗੀ, ਜਦ ਕਿ ਨਾਨਕਸ਼ਾਹੀ ਕੈਲੰਡਰ ਵਿੱਚ ਇਹ ਪ੍ਰਕ੍ਰਿਆ ਸਦਾ ਹੀ ਨਾਨਕਸ਼ਾਹੀ ਆਸਾੜ ਦੇ ਮਹੀਨੇ ਵਿੱਚ ਹੁੰਦੀ ਰਹੇਗੀ। ਇਸ ਲਈ ਅਸੀਂ ਵਸੂਖ਼ ਨਾਲ ਕਹਿ ਸਕਦੇ ਹਾਂ ਕਿ ਨਾਨਕਸ਼ਾਹੀ ਕੈਲੰਡਰ ਗੁਰਬਾਣੀ ਅਨੁਸਾਰ ਹੈ, ਅਤੇ ਬਿਕ੍ਰਮੀ ਕੈਲੰਡਰ ਨਹੀਂ।

---

੨ ਦੇਖੋ ਹਿੰਦੀ 'ਪੰਚਾਂਗ ਦਿਵਾਕਰ' ਸੰਮਤ ੨੦੬੮, ਪੰਡਿਤ ਦੇਵੀ ਦਿਆਲ ਐਂਡ ਸੰਜ਼, ਪੰਨਾ ੮੮

੩ ਰਥ ਫਿਰਨ ਦੀਆਂ ਤਾਰੀਖਾਂ Astronomical Tables of the Sun, Moon, and Planets by Jean Meeus, Published by Willmann-Bell, Inc, Richmond, Virginia, USA, ਤੋਂ ਲੈ ਕੇ ਉਨ੍ਹਾਂ ਦਾ ਬਦਲ Five Hundred Jantri by Pal Singh Purewal, published by Punjab School Education Board, Chandigarh, ਦੀ ਸਹਾਇਤਾ ਨਾਲ ਹਾੜ ਦੀਆਂ ਤਾਰੀਖਾਂ ਵਿੱਚ ਕੀਤਾ ਗਿਆ ਹੈ।

੩. ਕਿਹਾ ਜਾ ਰਿਹਾ ਹੈ ਕਿ ਪੁਰਾਤਨ ਤਾਰੀਖਾਂ ਕਰ ਦਿੱਤੀਆਂ ਹਨ, ਜੋ ਸਰਾਸਰ ਗ਼ਲਤ ਬਿਆਨੀ ਹੈ।ਪੰਜਾਬ ਵਿੱਚ ਜੋ ਬਿਕ੍ਰਮੀ ਕੈਲੰਡਰ ੧੯੬੦ ਵਾਲੇ ਦਹਾਕੇ ਦੇ ਤਕਰੀਬਨ ਮੱਧ ਤੋਂ ਚੱਲ ਰਿਹਾ ਹੈ ਉਹ ਦ੍ਰਿਕ ਗਣਿਤ ਅਨੁਸਾਰ ਹੈ, ਜਿਸ ਦੀਆਂ ੪/੫ ਸੰਗ੍ਰਾਂਦਾਂ ਹਰੇਕ ਸਾਲ ਗੁਰੂ ਕਾਲ ਵਿੱਚ ਉੱਤਰੀ ਭਾਰਤ ਵਿੱਚ ਪ੍ਰਚਲਿੱਤ ਸੂਰਜ-ਸਿਧਾਂਤੀ ਗਣਿਤ ਦੁਆਰਾ ਬਣੇ ਬਿਕ੍ਰਮੀ ਕੈਲੰਡਰ ਨਾਲੋਂ ਵੱਖਰੀਆਂ ਹੁੰਦੀਆਂ ਹਨ। ਆਪ ਦੀ ਬਾਬਾ ਧੁੰਮਾ-ਮੱਕੜ ਕਮੇਟੀ ਨੇ ਅਗਿਆਨਤਾ-ਵੱਸ ਬਿਕ੍ਰਮੀ ਦ੍ਰਿਕ ਗਣਿਤ ਦੀਆਂ ਸੰਗ੍ਰਾਂਦਾਂ ਨੂੰ ਅਪਣਾ ਲਿਆ ਹੈ, ਅਤੇ ਸੂਰਜ-ਸਿਧਾਂਤ ਗਣਿਤ ਨੂੰ ਤਲਾਂਜਲੀ ਦੇ ਦਿੱਤੀ ਹੈ। ਪਰ, ਗੁਰੂ ਸਾਹਿਬ ਦੇ ਹੁਕਮਨਾਮਿਆਂ ਵਿੱਚ ਦਿੱਤੀਆਂ ਮਿਤੀਆਂ ਤਾਂ ਸੂਰਜ-ਸਿਧਾਂਤ ਵਾਲੀਆਂ ਹਨ! ਕੀ ਆਪ ਦ੍ਰਿਕ ਗਣਿਤ ਨੂੰ ਛੱਡ ਕੇ ਸੂਰਜ ਸਿਧਾਂਤ ਨੂੰ ਅਪਣਾਓ ਗੇ, ਕਿਉਂਕਿ ਗੁਰੂ ਸਾਹਿਬਾਨ ਨੇ ਤਾਂ ਸੂਰਜ ਸਿਧਾਂਤ ਵਾਲੇ ਕੈਲੰਡਰ ਦੀਆਂ ਮਿਤੀਆਂ ਵਰਤੀਆਂ ਸਨ? ਕੁਰਾਲੀ ਤੋਂ ਛਪਣ ਵਾਲੀ ਮਾਰਤੰਡ ਆਲਮ ਜੰਤਰੀ ੧੯੬੬ (ਉਰਦੂ) ਵਿੱਚ ਖ਼ਬਰ ਅਨੁਸਾਰ, ਸੂਰਜ ਸਿਧਾਂਤ ਨੂੰ ਛੱਡ ਕੇ ਦ੍ਰਿਕ ਗਣਿਤ ਅਨੁਸਾਰ "ਆਪਣੀ ਜੰਤਰੀ ੨੦੨੩ ਸੰਮਤ ਬਿਕ੍ਰਮੀ ਤੋਂ ਤਿਆਰ ਕਰਨ ਦਾ ਗਿਆਨੀ ਪ੍ਰਤਾਪ ਸਿੰਘ [ਭਾਈ ਬੂਟਾ ਸਿੰਘ ਪ੍ਰਤਾਪ ਸਿੰਘ] ਨੇ ਪੱਕਾ ਇਰਾਦਾ ਬਣਾ ਲਿਆ ਹੈ।" ਗਿਆਨੀ ਜੀ ਨੇ ਇਸ ਗੱਲ ਦੀ ਪ੍ਰਵਾਹ ਨਹੀਂ ਕੀਤੀ ਕਿ ਸੂਰਜ ਸਿਧਾਂਤ ਗਣਿਤ ਦੀਆਂ ਮਿਤੀਆਂ ਨੂੰ ਤਾਂ ਗੁਰੂ ਸਾਹਿਬਾਨ ਨੇ ਵਰਤ ਕੇ ਮਾਨਤਾ ਦੇ ਦਿੱਤੀ ਸੀ। ਉਸ ਖ਼ਬਰ ਵਾਲੇ ਪੰਨੇ ਦੀ ਨਕਲ ਇਸ ਪੱਤਰ ਦੇ ਅਖ਼ੀਰ ਤੇ ਹੈ।

| ਬਿਕ੍ਰਮੀ ਸੂਰਜ ਸਿਧਾਂਤ ਗਣਿਤ ਅਨੁਸਾਰ ੨੦੦੨-੩ ਸੰਨ ਵਿੱਚ ਸੰਗ੍ਰਾਂਦਾਂ ਦੀਆਂ ਤਾਰੀਖ਼ਾਂ ਗਣੇਸ਼ ਆਪਾ ਪੰਚਾਂਗ (ਹਿੰਦੀ), ਵਾਰਾਨਸੀ | ਬਿਕ੍ਰਮੀ ਦ੍ਰਿਕ ਗਣਿਤ ਅਨੁਸਾਰ ੨੦੦੨-੩ ਸੰਨ ਵਿੱਚ ਸੰਗ੍ਰਾਂਦਾਂ ਦੀਆਂ ਤਾਰੀਖ਼ਾਂ ਮਾਰਤੰਡ ਪੰਚਾਂਗ (ਹਿੰਦੀ), ਕੁਰਾਲੀ |
|---|---|
| ***ਵੈਸਾਖੀ - ੧੪ ਅਪ੍ਰੈਲ*** | ***ਵੈਸਾਖੀ - ੧੩ ਅਪ੍ਰੈਲ*** |
| ਜੇਠ - ੧੪ ਮਈ | ਜੇਠ - ੧੪ ਮਈ |
| ਹਾੜ - ੧੫ ਜੂਨ | ਹਾੜ - ੧੫ ਜੂਨ |
| ***ਸਾਵਣ - ੧੭ ਜੁਲਾਈ*** | ***ਸਾਵਣ - ੧੬ ਜੁਲਾਈ*** |
| ***ਭਾਦੋਂ - ੧੭ ਅਗਸਤ*** | ***ਭਾਦੋਂ - ੧੬ ਅਗਸਤ*** |
| ***ਅੱਸੂ - ੧੭ ਸਤੰਬਰ*** | ***ਅੱਸੂ - ੧੬ ਸਤੰਬਰ*** |
| ਕੱਤਕ - ੧੭ ਅਕਤੂਬਰ | ਕੱਤਕ - ੧੭ ਅਕਤੂਬਰ |
| ਮੱਘਰ - ੧੬ ਨਵੰਬਰ | ਮੱਘਰ - ੧੬ ਨਵੰਬਰ |
| ***ਪੋਹ - ੧੬ ਦਸੰਬਰ*** | ***ਪੋਹ - ੧੫ ਦਸੰਬਰ*** |
| ਮਾਘ - ੧੪ ਜਨਵਰੀ | ਮਾਘੀ - ੧੪ ਜਨਵਰੀ |
| ***ਫ਼ੱਗਣ - ੧੩ ਫ਼ਰਵਰੀ*** | ***ਫ਼ੱਗਣ - ੧੨ ਫ਼ਰਵਰੀ*** |
| ਚੇਤ - ੧੪ ਮਾਰਚ | ਚੇਤ - ੧੪ ਮਾਰਚ |
| ---------- | ----------- |

ਆਪ ਦੇਖ ਸਕਦੇ ਹੋ ਕਿ ਉਸ ਸਾਲ ਦੋਹਾਂ ਪੰਚਾਂਗਾਂ ਵਿੱਚ ੬ ਸੰਗ੍ਰਾਂਦਾਂ ਵਿੱਚ ਇੱਕ-ਇੱਕ ਦਿਨ ਦਾ ਫ਼ਰਕ ਸੀ। ਇਸ ਸਾਲ ਦੀਆਂ ਪੰਚਾਂਗਾਂ ਖ਼ਰੀਦ ਕੇ ਵੀ ਦੇਖ ਲੈਣਾ। ਤਾਂ ਤੇ, ਕਿਹੜੇ ਕੈਲੰਡਰ ਵਿੱਚ ਦੋ-ਦੋ ਸੰਗ੍ਰਾਂਦਾਂ ਹੋਈਆਂ? ਬਿਕ੍ਰਮੀ ਵਿੱਚ ਜਾਂ ਅਸਲੀ ਨਾਨਕਸ਼ਾਹੀ ਵਿੱਚ? ਕੀ ਆਪ ਸੂਰਜ ਸਿਧਾਂਤ ਦੀਆਂ ਗੁਰੂ ਪ੍ਰਵਾਨਿਤ ਮਿਤੀਆਂ ਅਨੁਸਾਰ ਸੰਗ੍ਰਾਂਦਾਂ ਨੂੰ ਕੁਸੋਧੇ ਨਾਨਕਸ਼ਾਹੀ ਕੈਲੰਡਰ ਵਿੱਚ ਲਾਗੂ ਕਰੋਗੇ? ਇਹ ਸਭ ਤੁਹਾਡੀ ਇਸ ਦਲੀਲ ਨੂੰ ਖੰਡਨ ਕਰਨ ਲਈ ਦਿੱਤਾ ਜਾ ਰਿਹਾ ਹੈ ਕਿ

ਗੁਰੂ ਸਾਹਿਬਾਨ ਨੇ ਬਿਕ੍ਰਮੀ ਕੈਲੰਡਰ ਵਰਤਿਆ ਸੀ, ਇਸ ਲਈ ਅਸੀਂ ਇਸ ਨੂੰ ਛੱਡ ਨਹੀਂ ਸਕਦੇ। ਅਸੀ ਗਜ਼, ਮਣ, ਸੇਰ, ਰੱਤੀ, ਤੋਲੇ, ਟੰਕ, ਯੋਜਨ, ਘੜੀ, ਪਲ ਆਦਿ ਇਕਾਈਆਂ ਛੱਡ ਚੁੱਕੇ ਹਾਂ ਜਿਨ੍ਹਾਂ ਦਾ ਜ਼ਿਕਰ ਗੁਰਬਾਣੀ ਵਿੱਚ ਆਉਂਦਾ ਹੈ। ਬਿਕ੍ਰਮੀ ਕੈਲੰਡਰ ਨੂੰ ਕਿਉਂ ਨਹੀਂ ਛੱਡ ਸਕਦੇ?

੪. ਬਿਕ੍ਰਮੀ ਚੰਦ੍ਰ ਕੈਲੰਡਰ ਦੀਆਂ ਸੁਦੀਆਂ ਵਦੀਆਂ ਅਨੁਸਾਰ ਮਨਾਏ ਜਾਣ ਵਾਲੇ ਪੁਰਬਾਂ ਦੀਆਂ ਕੈਲੰਡਰੀ ਸਮੱਸਿਆਵਾਂ ਹੋਰ ਭੀ ਗੰਭੀਰ ਹਨ।ਚੰਦ੍ਰ ਸਾਲ ਬਿਕ੍ਰਮੀ ਸੂਰਜੀ ਸਾਲ ਨਾਲੋਂ ੧੧ ਦਿਨ ਛੋਟਾ ਹੋਣ ਕਾਰਨ ਇਹ ਪੁਰਬ ਸੂਰਜੀ ਕੈਲੰਡਰ ਵਿੱਚ ਹਰ ਸਾਲ ਤਕਰੀਬਨ ੧੧ ਦਿਨ ਪਹਿਲਾਂ ਆ ਜਾਂਦੇ ਹਨ, ਪਰ ਚੰਦ੍ਰ ਸਾਲ ਦਾ ਸੂਰਜੀ ਸਾਲ ਨਾਲ ਮੇਲ ਰੱਖਣ ਲਈ ਪੰਡਿਤ ਹਰ ੨/੩ ਸਾਲ ਬਾਅਦ ਚੰਦ੍ਰ ਸਾਲ ਵਿੱਚ ੧ ਮਹੀਨਾ ਵਾਧੂ ਪਾ ਦਿੰਦੇ ਹਨ। ਇਸ ਤਰ੍ਹਾਂ ਉਹ ਚੰਦ੍ਰ ਸਾਲ ੧੩ ਮਹੀਨਿਆਂ ਦਾ ਹੋ ਜਾਂਦਾ ਹੈ, ਅਤੇ ਵਾਧੂ ਮਹੀਨੇ ਕਾਰਨ ਉਸ ਪਿੱਛੋਂ ਆਉਣ ਵਾਲੇ ਪੁਰਬ ਇੱਕ ਸਾਲ ਲਈ ੧੮/੧੯ ਦਿਨ ਲੇਟ ਹੋ ਜਾਂਦੇ ਹਨ। ਇਸ ਵਾਧੂ ਮਹੀਨੇ ਨੂੰ ਲੌਂਦ ਦਾ ਮਹੀਨਾ, ਜਾਂ ਮਲਮਾਸ, ਜਾਂ ਅਸ਼ੁੱਧ ਮਹੀਨਾ ਕਿਹਾ ਜਾਂਦਾ ਹੈ। ਹਿੰਦੂ ਵਿਚਾਰਧਾਰਾ ਅਨੁਸਾਰ ਇਸ ਮਹੀਨੇ ਵਿੱਚ ਧਰਮ ਕਾਰਜ ਵਿਵਰਜਿਤ ਹਨ, ਇਸ ਲਈ ਇਸ ਵਿੱਚ ਗੁਰਪੁਰਬ ਨਹੀਂ ਮਨਾਏ ਜਾਂਦੇ। ੨੦੧੨ ਸੰਨ ਵਿੱਚ ਚੰਦ੍ਰ ਸਾਲ ਵਿੱਚ ਭਾਦੋਂ ਦੇ ੨ ਮਹੀਨੇ ਹਨ। ਬਿਕ੍ਰਮੀ ਕੈਲੰਡਰ ਅਨੁਸਾਰ ਭਾਦੋਂ ਸੁਦੀ ਏਕਮ (ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਪ੍ਰਕਾਸ਼ ਦੀ ਤਾਰੀਖ਼ ਚੰਦ੍ਰ ਕੈਲੰਡਰ ਅਨੁਸਾਰ) ਪਹਿਲੇ ਮਹੀਨੇ ੧੮ ਅਗਸਤ ਨੂੰ ਹੈ, ਅਤੇ ਦੂਜੇ ਮਹੀਨੇ ੧੬ ਸਤੰਬਰ ਨੂੰ। ਪਰ, ਗੁਰਪੁਰਬ ਦੂਜੇ ਮਹੀਨੇ ਵਾਲੀ ਤਾਰੀਖ ਨੂੰ ਮਨਾਇਆ ਜਾਵੇਗਾ, ਕਿਉਂਕਿ ਭਾਦੋਂ ਦੇ ਚਾਰ ਪੱਖਾਂ ਚੋਂ ਵਿਚਾਰਲੇ ਦੋ ਪੱਖਾਂ ਨੂੰ ਪੰਡਿਤ ਅਸ਼ੁੱਧ ਮੰਨਦੇ ਹਨ।ਕਿਸੇ ਮਹੀਨੇ ਦੇ ਸ਼ੁੱਧ ਜਾਂ ਅਸ਼ੁੱਧ ਹੋਣ ਦੀ ਗੱਲ ਗੁਰਮਤਿ ਵਿਰੋਧੀ ਹੈ। ਗੁਰਬਾਣੀ ਵਿੱਚ ਬਾਰਹ ਮਾਹੇ ਹਨ, ਤੇਰ੍ਹਵੇਂ ਮਹੀਨੇ ਦਾ ਕਿਤੇ ਜ਼ਿਕਰ ਨਹੀਂ ਹੈ। ਕੀ ਅਸੀਂ ਇਸ ਇੰਦ੍ਰ ਜਾਲ ਵਿੱਚੋਂ ਨਹੀਂ ਨਿਕਲ ਸਕਦੇ? ਮੁਸਲਮਾਨ ਭਾਈਚਾਰੇ ਦਾ ਹਿਜਰੀ ਚੰਦ੍ਰ ਕੈਲੰਡਰ ਹੈ, ਪਰ ਉਸ ਵਿੱਚ ਤੇਰ੍ਹਵਾਂ ਮਹੀਨਾ ਨਹੀਂ ਪਾਇਆ ਜਾਂਦਾ, ਕਿਉਂਕਿ ਕੁਰਾਨ ਸ਼ਰੀਫ਼ ਵਿੱਚ ਇਸ ਸਬੰਧੀ ਆਯਿਤ ਹੈ ਕਿ ਸਾਲ ਵਿੱਚ ਕੇਵਲ ੧੨ ਮਹੀਨੇ ਹੀ ਹੋ ਸਕਦੇ ਹਨ।

੫. ਚੰਦ੍ਰ ਕੈਲੰਡਰ ਵਿੱਚ ਕਦੀ-ਕਦੀ ਦੋ ਦਿਨ ਲਗਾਤਾਰ ਪੋਹ ਸੁਦੀ ਸੱਤਮੀ ਆ ਜਾਂਦੀ ਹੈ, ਅਤੇ ਕਦੀ ਕਦੀ ਦੋ ਦਿਨ ਲਗਾਤਾਰ ਕੱਤਕ ਪੂਰਨਮਾਸ਼ੀ ਆ ਜਾਂਦੀ ਹੈ, ਇਹ ਵੀ ਚੰਦ੍ਰ ਕੈਲੰਡਰ ਵਿੱਚ ਭੁਲੇਖਾ ਪਾਊ ਸਥਿਤੀ ਹੈ।

੬. ਕਦੀ ਕਦੀ ਚੰਦ੍ਰਮਾਂ ਦੀ ਤਿਥੀ ਅਨੁਸਾਰ ਮਨਾਇਆ ਜਾਣ ਵਾਲਾ ਪੁਰਬ ਅਤੇ ਸੂਰਜੀ ਕੈਲੰਡਰ ਅਨੁਸਾਰ ਮਨਾਏ ਜਾਣ ਵਾਲਾ ਪੁਰਬ ਇੱਕ ਦੂਜੇ ਦੇ ਨੇੜਲੇ ਦਿਨ ਜਾਂ ਉੱਸੇ ਦਿਨ ਹੀ ਆ ਜਾਂਦੇ ਹਨ:

੨੦੧੧ ਸੰਨ ਵਿੱਚ ਦੂਜੀ ਵਾਰ ਪੋਹ ਸੁਦੀ ਸੱਤਮੀ ਅਨੁਸਾਰ ੩੧ ਦਸੰਬਰ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਪ੍ਰਕਾਸ਼ ਦਿਹਾੜਾ ਆ ਰਿਹਾ ਹੈ, ਪਰ ਉਸ ਤੋਂ ਕੇਵਲ ੩ ਦਿਨ ਪਹਿਲਾਂ ਛੋਟੇ ਸਾਬਿਜ਼ਾਦਿਆਂ ਦਾ ਸ਼ਹੀਦੀ ਦਿਹਾੜਾ ਹੈ।

੨੦੧੪ ਸੰਨ ਵਿੱਚ ਦੂਜੀ ਵਾਰ ਪੋਹ ਸੁਦੀ ਸੱਤਮੀ ਅਨੁਸਾਰ ੨੮ ਦਸੰਬਰ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਪ੍ਰਕਾਸ਼ ਦਿਹਾੜਾ ਆ ਰਿਹਾ ਹੈ, ਪਰ ਉੱਸੇ ਦਿਨ ਛੋਟੇ ਸਾਬਿਜ਼ਾਦਿਆਂ ਦਾ ਸ਼ਹੀਦੀ ਦਿਹਾੜਾ ਬਿਕ੍ਰਮੀ ਕੈਲੰਡਰ ਅਨੁਸਾਰ ਹੈ।

੨੦੨੫ ਸੰਨ ਵਿੱਚ ਦੂਜੀ ਵਾਰ ਪੋਹ ਸੁਦੀ ਸੱਤਮੀ ਅਨੁਸਾਰ ੨੭ ਦਸੰਬਰ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਦ ਪ੍ਰਕਾਸ਼ ਦਿਹਾੜਾ ਆ ਰਿਹਾ ਹੈ, ਪਰ ਉੱਸੇ ਦਿਨ ਛੋਟੇ ਸਾਬਿਜ਼ਾਦਿਆਂ ਦਾ ਸ਼ਹੀਦੀ ਦਿਹਾੜਾ ਬਿਕ੍ਰਮੀ ਕੈਲੰਡਰ ਅਨੁਸਾਰ ਹੈ।
ਅਸੀ ਜੱਥੇਦਾਰ ਸਾਹਿਬ ਤੋਂ ਨਿਮਰਤਾ ਸਹਿਤ ਪੁੱਛਦੇ ਹਾਂ ਕਿ ਕੀ ਇਨ੍ਹਾਂ ਪੁਰਬਾਂ ਵਿੱਚੋਂ ਕਿਸੇ ਇੱਕ ਨੂੰ ਕੁੱਝ ਦਿਨ ਅਗਾਂਹ ਕਰ ਦਿੱਤਾ ਜਾਵੇਗਾ?

ਹੇਠ ਦਿੱਤੀ ਸਾਰਨੀ ਵਿੱਚ ਸੰਨ ੨੦੨੫ ਤੱਕ ਇਨ੍ਹਾਂ ਦੋਨਾਂ ਪੁਰਬਾਂ ਦੀਆਂ ਬਿਕ੍ਰਮੀ ਤਾਰੀਖ਼ਾਂ ਅੰਗ੍ਰੇਜ਼ੀ ਕੈਲੰਡਰ ਅਨੁਸਾਰ ਦਿੱਤੀਆਂ ਗਈਆਂ ਹਨ। ਸਮੱਸਿਆ ਆਪ ਦੇ ਸਾਹਮਣੇ ਹੈ:

**ਬਿਕ੍ਰਮੀ ਕੈਲੰਡਰ (ਦ੍ਰਿਕ ਗਣਿਤ) ਅਨੁਸਾਰ**

| **ਸੰਨ** | **ਪ੍ਰਕਾਸ਼ ਪਾਤਸ਼ਾਹੀ ੧੦** | | **ਸ਼ਹੀਦੀ ਦਿਵਸ ਛੋਟੇ ਸਾਹਿਬਜ਼ਾਦੇ** |
|---|---|---|---|
| **੨੦੧੧** | ੧੧ ਜਨਵਰੀ | ੩੧ ਦਸੰਬਰ | ੨੮ ਦਸੰਬਰ |
| **੨੦੧੨** | | | |
| **੨੦੧੩** | ੧੮ ਜਨਵਰੀ | | |
| **੨੦੧੪** | ੭ ਜਨਵਰੀ | ੨੮ ਦਸੰਬਰ | ੨੮ ਦਸੰਬਰ |
| **੨੦੧੫** | | | |
| **੨੦੧੬** | ੧੬ ਜਨਵਰੀ | | |
| **੨੦੧੭** | ੫ ਜਨਵਰੀ | ੨੫ ਦਸੰਬਰ | ੨੭ ਦਸੰਬਰ |
| **੨੦੧੮** | | | |
| **੨੦੧੯** | ੧੩ ਜਨਵਰੀ | | |
| **੨੦੨੦** | ੨ ਜਨਵਰੀ | | |
| **੨੦੨੧** | ੨੦ ਜਨਵਰੀ | | |
| **੨੦੨੨** | ੯ ਜਨਵਰੀ | ੨੯ ਦਸੰਬਰ | ੨੮ ਦਸੰਬਰ |
| **੨੦੨੩** | | | |
| **੨੦੨੪** | ੧੭ ਜਨਵਰੀ | | |
| **੨੦੨੫** | ੬ ਜਨਵਰੀ | ੨੭ ਦਸੰਬਰ | ੨੭ ਦਸੰਬਰ |

੨੦੧੧, ੨੦੧੪, ੨੦੧੭, ੨੦੨੨,੨੦੨੫ ਸੰਨਾਂ ਵਿੱਚ ਦਸਮ ਪਿਤਾ ਦਾ ਪ੍ਰਕਾਸ਼ ਦਿਹਾੜਾ ਹਰੇਕ ਸਾਲ ਦੋ ਵਾਰੀ ਆਉਂਦਾ ਹੈ।
੨੦੧੨,੨੦੧੫,੨੦੧੮,੨੦੨੩ ਸੰਨਾਂ ਵਿੱਚ ਪੋਹ ਸੁਦੀ ਸੱਤਮੀ ਹੈ ਹੀ ਨਹੀਂ।

ਅਸਲੀ ਨਾਨਕਸ਼ਾਹੀ ਕੈਲੰਡਰ ਦੀ ੨੩ ਪੋਹ / ੫ ਜਨਵਰੀ ਸਦਾ ਲਈ ਨਿਸਚਿਤ ਕੀਤੀ ਤਾਰੀਖ਼ ਇਸ ਨਾਲੋਂ ਕਿਤੇ ਜ਼ਿਆਦਾ ਉਪਯੋਗੀ ਹੈ। ਸਾਡੇ ਬੱਚਿਆਂ ਨੂੰ ਥੋੜੇ ਸਮੇਂ ਵਿੱਚ ਹੀ ਗੁਰੂ ਸਾਹਿਬਾਨ ਦੇ ਪੁਰਬਾਂ ਦੀਆਂ ਤਾਰੀਖਾਂ ਯਾਦ ਹੋ ਜਾਣਗੀਆਂ।

੭. ਅਸੀਂ ਜਿਨ੍ਹਾਂ ਮੁੱਦਿਆਂ ਨੂੰ ਲੈ ਕੇ ਚੱਲੇ ਸਾਂ ਉਹ ਸਨ:
ਕੈਲੰਡਰ ਗੁਰਬਾਣੀ ਅਨੁਸਾਰ ਹੋਵੇ।
ਸਿੱਖ ਕੌਮ ਦੀ ਵਿਲੱਖਣਤਾ ਦਾ ਪ੍ਰਤੀਕ ਕੌਮ ਦਾ ਆਪਣਾ ਕੈਲੰਡਰ ਹੋਵੇ।।
ਗੁਰਪੁਰਬਾਂ ਦੀਆਂ ਤਾਰੀਖ਼ਾਂ ਨਾਨਕਸ਼ਾਹੀ ਸੂਰਜੀ ਮੌਸਮੀ ਕੈਲੰਡਰ ਅਨੁਸਾਰ ਹੋਵਣ ਤਾਂ ਕਿ ਇਹ ਸਦਾ ਹੀ ਨਾਨਕਸ਼ਾਹੀ ਕੈਲੰਡਰ ਅਤੇ ਗ੍ਰੈਗੋਰੀਅਨ (ਅੰਗ੍ਰੇਜ਼ੀ) ਕੈਲੰਡਰ ਦੋਹਾਂ ਵਿੱਚ ਹਰ ਸਾਲ ਉਨ੍ਹਾਂ ਤਾਰੀਖਾਂ ਤੇ ਹੀ ਆਉਣ।
ਬਿਕ੍ਰਮੀ ਕੈਲੰਡਰ ਅਤੇ ਨਾਨਕਸ਼ਾਹੀ ਕੈਲੰਡਰ ਦੇ ਫ਼ਰਕ ਨੂੰ ਸਪੱਸ਼ਟ ਕਰਨ ਲਈ ਹੇਠਾਂ ਕੁੱਝ ਤੱਥ ਦਿੱਤੇ ਜਾ ਰਹੇ ਹਨ।

## ਨਾਨਕਸ਼ਾਹੀ ਕੈਲੰਡਰ ਅਤੇ ਬਿਕ੍ਰਮੀ ਕੈਲੰਡਰ ਬਾਰੇ ਤੱਥ

### ਨਾਨਕਸ਼ਾਹੀ

੧. ਇਸ ਦਾ ਨਾਮ ਗੁਰੂ ਨਾਨਕ ਸਾਹਿਬ ਤੇ ਹੈ, ਅਤੇ ਇਸ ਦਾ ਸੰਮਤ ੧ ਗੁਰੂ ਨਾਨਕ ਸਾਹਿਬ ਦੇ ਪ੍ਰਕਾਸ਼ ਵਾਲੇ ਸਾਲ ੧੪੬੯ ਤੋਂ ਹੈ।ਮਹੀਨੇ ਬਾਰਹ ਮਾਹਾ ਅਨੁਸਾਰ ਚੇਤ ਤੋਂ ਅਰੰਭ ਹੁੰਦੇ ਹਨ। ਸੰਮਤ ੫੪੩ ਨਾਨਕਸ਼ਾਹੀ ੧ ਚੇਤ ਨਾਨਕਸ਼ਾਹੀ / ੧੪ ਮਾਰਚ ੨੦੧੧ ਨੂੰ ਅਰੰਭ ਹੋਵੇਗਾ।
੨. ਸਾਲ ਦੀ ਲੰਬਾਈ ਮੌਸਮੀ ਸਾਲ ਦੀ ਲੰਬਾਈ ੩੬੫ ਦਿਨ ੫ ਘੰਟੇ ੪੮ ਮਿੰਟ ੪੫ ਸਕਿੰਟ ਤੇ ਆਧਾਰਿਤ ਹੈ।
੩. ਮਹੀਨੇ ਕੇਵਲ ੩੧ ਜਾਂ ੩੦ ਦਿਨ ਦੇ ਹਨ। ਪਹਿਲੇ ੫ ਮਹੀਨੇ ੩੧/੩੧ ਦਿਨ ਦੇ ਅਤੇ ਬਾਕੀ ਸਾਰੇ ੩੦/੩੦ ਦਿਨ ਦੇ। ਲੀਪ ਦੇ ਸਾਲ ਵਿੱਚ ਫ਼ੱਗਣ ੩੧ ਦਿਨ ਦਾ।ਇਹ ਚੇਤੇ ਰੱਖਣ ਲਈ ਬੜਾ ਸਰਲ ਹੈ।ਜਦ ਫ਼ਰਵਰੀ ਲੀਪ ਦੀ ਹੋਵੇਗੀ ਉਸ ਸਾਲ ਫ਼ੱਗਣ ਲੀਪ ਦਾ ਹੋਵੇਗਾ।
੪. ਸੰਗ੍ਰਾਂਦਾਂ ਦੀਆਂ ਤਾਰੀਖਾਂ ਸਾਂਝੇ ਸੰਨ ਵਿੱਚ ਨਿਸਚਿਤ ਹਨ ਅਤੇ ਸਦਾ ਲਈ ਉਨ੍ਹਾਂ ਤਾਰੀਖ਼ਾਂ ਤੇ ਹੀ ਆਉਣਗੀਆਂ।ਮਿਸਾਲ ਵੱਜੋਂ ਹਾੜ ਦੀ ਸੰਗ੍ਰਾਂਦ ਸਦਾ ੧੫ ਜੂਨ ਨੂੰ ਹੋਵੇਗੀ, ਅਤੇ ੨ ਹਾੜ ਦਾ ਗੁਰੂ ਅਰਜਨ ਸਾਹਿਬ ਦਾ ਸ਼ਹੀਦੀ ਪੁਰਬ ਸਦਾ ੧੬ ਜੂਨ ਨੂੰ।
੫. ਮਹੀਨਿਆਂ ਤੇ ਰੁੱਤਾਂ ਦਾ ਆਪਸੀ ਸਬੰਧ ਸਦਾ ਲਈ ਉਹੀ ਰਹੇਗਾ ਜੋ ਗੁਰਬਾਣੀ ਵਿੱਚ ਦਰਸਾਇਆ ਗਿਆ ਹੈ।
੬. ਗੁਰਪੁਰਬਾਂ ਦੀਆਂ ਤਾਰੀਖਾਂ ਸਦਾ ਲਈ ਨਾਨਕਸ਼ਾਹੀ ਕੈਲੰਡਰ ਅਤੇ ਸਾਂਝੇ ਕੈਲੰਡਰ ਵਿੱਚ ਨਿਸਚਿਤ ਹੋਣ ਕਾਰਨ ਸਾਲ-ਬ-ਸਾਲ ਉਹੀ ਰਹਿਣਗੀਆਂ। ੨੩ ਪੋਹ ਨਾਨਕਸ਼ਾਹੀ (ਗੁਰੂ ਗੋਬਿੰਦ ਸਿੰਘ ਸਾਹਿਬ ਦਾ ਪ੍ਰਕਾਸ਼ ਦਿਵਸ) ਅਤੇ ੫ ਜਨਵਰੀ ਸਦਾ ਹੀ ਇੱਕੋ ਦਿਨ ਆਉਣਗੇ। ਗੁਰਪੁਰਬਾਂ ਦੀਆਂ ਤਾਰੀਖ਼ਾਂ ਸੂਰਜੀ ਕੈਲੰਡਰ ਅਨੁਸਾਰ ਹਨ।
੭. ਕਿਉਂਕਿ ਇਹ ਨਿਰੋਲ ਸੂਰਜੀ ਕੈਲੰਡਰ ਹੈ, ਇਸ ਲਈ ਇਸ ਵਿੱਚ ਚੰਦ੍ਰ ਸਾਲ ਵਾਂਗ ਤੇਰ੍ਹਵਾਂ ਮਹੀਨਾ ਨਹੀਂ ਆਉਂਦਾ, ਅਤੇ ਕੋਈ ਮਹੀਨਾ ਸ਼ੁੱਧ ਜਾਂ ਅਸ਼ੁੱਧ ਨਹੀਂ ਹੁੰਦਾ।

### ਬਿਕ੍ਰਮੀ

੧. ਇਹ ਸੰਮਤ ਮਹਾਰਾਜਾ ਬਿਕ੍ਰਮਾਜੀਤ ਜੋ ਉੱਜੈਨ ਵਿੱਚ ੨੦੦੦ ਸਾਲ ਤੋਂ ਪਹਿਲੋਂ ਰਾਜ ਕਰਦਾ ਕਿਹਾ ਜਾਂਦਾ ਹੈ, ਦੇ ਨਾਂਅ ਤੇ ਹੈ। ਇਤਹਾਸਕਾਰ ਇਸ ਗੱਲ ਤੇ ਸਹਿਮਤ ਨਹੀਂ ਹਨ ਕਿ ਜਿਸ ਮਹਾਰਾਜੇ ਦਾ ਨਾਂਅ ਇਸ ਸੰਮਤ ਨਾਲ ਜੋੜਿਆ ਗਿਆ ਹੈ ਉਹ ਹੋਇਆ ਵੀ ਹੈ ਜਾਂ ਨਹੀਂ।

ਬਿਕ੍ਰਮੀ ਸੰਮਤ ਦਾ ਸਭ ਤੋਂ ਪਹਿਲਾ ਜ਼ਿਕਰ ਉੱਕ੍ਰੀਆਂ ਲਿਖ਼ਤਾਂ ਵਿੱਚ ਬਿਕ੍ਰਮਾਜੀਤ ਦੇ ਅਖੌਤੀ ਰਾਜ ਕਾਲ ਤੋਂ ਤਕਰੀਬਨ ੮੦੦ ਸਾਲ ਬਾਅਦ ਦਾ ਮਿਲਦਾ ਹੈ। ੨੦੬੮ ਬਿਕ੍ਰਮੀ (ਗਤ ਵਰਸ਼) ਚੇਤ ਸੁਦੀ ਏਕਮ, ੪ ਅਪ੍ਰੈਲ ੨੦੧੧ ਸੰਨ ਤੋਂ ਅਰੰਭ ਹੋਵੇਗਾ ਅਤੇ ੨੨ ਮਾਰਚ ੨੦੧੨ ਨੂੰ ਸਮਾਪਤ ਹੋ ਜਾਵੇਗਾ[4]। ਇਸ ਤਰ੍ਹਾਂ ਇਸ ਵਰ੍ਹੇ ਚੰਦ੍ਰ ਪਖ਼ਸ਼ਾਂ ਅਨੁਸਾਰ ੩੫੪ ਦਿਨ ਬਣਦੇ ਹਨ।

੨. ਇਸ ਸੰਮਤ ਦਾ ਸੂਰਜੀ ਅੰਗ ਸੂਰਜੀ ਨਛੱਤ੍ਰ ਸਾਲ ਦੀ ਲੰਬਾਈ ਤੇ ਆਧਾਰਿਤ ਹੈ।ਗੁਰੂ ਕਾਲ ਤੋਂ ਵੀ ਪਹਿਲਾਂ ਤੋਂ ਇਸ ਦੀ ਲੰਬਾਈ ਸੂਰਜ ਸਿਧਾਂਤ ਗ੍ਰੰਥ ਅਨੁਸਾਰ ੩੬੫ ਦਿਨ ੧੫ ਘੜੀ ੩੧ ਪਲ ਅਤੇ ੩੧ ਵਿਪਲ (੩੬੫ ਦਿਨ ੬ ਘੰਟੇ ੧੨ ਮਿੰ ੩੬.੫ ਸਕਿੰਟ) ਲਈ ਜਾਂਦੀ ਸੀ, ਪਰ ੧੯੬੦ ਸੰਨ ਵਾਲੇ ਦਹਾਕੇ ਵਿੱਚ ਪੰਜਾਬ ਦੇ ਜੰਤਰੀਕਾਰਾਂ ਨੇ ਦ੍ਰਿਕ ਗਣਿਤ ਅਨੁਸਾਰ ਨਛੱਤ੍ਰ ਸਾਲ ਦੀ ਗਣਿਤ ਕਰਨੀ ਸ਼ੁਰੂ ਕਰ ਦਿੱਤੀ, ਅਤੇ ਸੂਰਜ ਸਿਧਾਂਤ ਨੂੰ ਗ਼ਲਤ ਦੱਸ ਕੇ ਉਸ ਅਨੁਸਾਰ ਗਣਿਤ ਨੂੰ ਤਲਾਂਜਲੀ ਦੇ ਦਿੱਤੀ।

੩. ਰਾਸ਼ੀਆਂ ਦੇ ਚੱਕ੍ਰਵਿਊ ਕਾਰਨ ਇਸ ਦੇ ਸੂਰਜੀ ਮਹੀਨਿਆਂ ਵਿੱਚ ਦਿਨਾਂ ਦੀ ਗਿਣਤੀ ੨੯, ੩੦, ੩੧, ਜਾਂ ੩੨ ਹੋ ਸਕਦੀ ਹੈ।

੪. ਲੀਪ ਸਾਲ ਦਾ ਕੋਈ ਨਿਸਚਿਤ ਨਿਯਮ ਨਹੀਂ ਹੈ। ਇਹ ਹਰ ੪ ਸਾਲ ਬਾਅਦ ਅਤੇ ਕਦੇ ਕਦੇ ੩ ਸਾਲ ਬਾਅਦ ਆਉਂਦਾ ਹੈ। ਲੀਪ ਦਾ ਕੋਈ ਮਹੀਨਾ ਨਿਸਚਿਤ ਨਹੀਂ ਹੈ। ਪਰ ਉਸ ਸਾਲ ੩੬੬ ਦਿਨ ਹੋਣ ਕਾਰਨ ਸੂਖ਼ਸ਼ਮ ਗਣਿਤ ਕਰਨ ਤੋਂ ਬਿਨਾਂ ਪਤਾ ਨਹੀਂ ਲੱਗ ਸਕਦਾ ਕਿ ਕਿਹੜੇ ਮਹੀਨੇ ਵਿੱਚ ਇੱਕ ਦਿਨ ਵੱਧ ਹੈ।

੫. ਸੰਗ੍ਰਾਂਦਾਂ ਸੂਰਜ ਦੇ ਰਾਸ਼ੀ ਪ੍ਰਵੇਸ਼ ਕਾਰਨ, ਸਾਂਝੇ ਸੰਨ ਵਿੱਚ ਇਨ੍ਹਾਂ ਦੀ ਤਾਰੀਖ਼ਾਂ ਪੱਕੇ ਤੌਰ ਤੇ ਨਿਸਚਿਤ ਨਹੀਂ ਕੀਤੀਆਂ ਜਾ ਸਕਦੀਆਂ।

੬. ਸਾਲ ਦੀ ਲੰਬਾਈ ਮੌਸਮੀ ਸਾਲ ਦੇ ਬਰਾਬਰ ਨਾਂਹ ਹੋਣ ਕਾਰਨ ਇਸ ਦੇ ਮਹੀਨੇ ਔਸਤਨ ਹਰ ੭੦/੭੧ ਸਾਲ ਵਿੱਚ ਰੁੱਤਾਂ ਵਿੱਚ ੧ ਦਿਨ ਖਿਸਕਦੇ ਜਾਣਗੇ।ਸਮਾਂ ਪਾ ਕੇ ਰੁੱਤਾਂ ਗੁਰਬਾਣੀ ਵਿੱਚ ਦਰਸਾਏ ਹੋਏ ਮਹੀਨਿਆਂ ਦੀਆਂ ਰੁੱਤਾਂ ਨਾਲੋਂ ਬਿਲਕੁਲ ਵੱਖਰੀਆਂ ਹੋ ਜਾਣਗੀਆਂ। ਰੁੱਤਾਂ ਦਾ ਸਾਰੇ ਸਾਲ ਵਿੱਚ ਘੁੰਮ ਜਾਣ ਦਾ ਚੱਕ੍ਰ ਤਕਰੀਬਨ ੨੬,੦੦੦ ਸਾਲ ਦਾ ਹੈ। ਇਹ ਖ਼ਗੋਲ ਸਾਇੰਸ ਦਾ ਤੱਥ ਹੈ। ਗੁਰੂ ਨਾਨਕ ਸਾਹਿਬ ਦੇ ਸਮੇਂ ਤੋ ਰੁੱਤਾਂ ਬਿਕ੍ਰਮੀ ਸੂਰਜੀ ਸਾਲ ਵਿੱਚ ੭/੮ ਦਿਨ ਖਿਸਕ ਚੁੱਕੀਆਂ ਹਨ।

੭. ਗੁਰਪੁਰਬਾਂ ਦੀਆਂ ਤਾਰੀਖ਼ਾਂ ਚੰਦ੍ਰ ਸਾਲ ਦੀਆਂ ਸੁਦੀਆਂ/ਵਦੀਆਂ ਅਨੁਸਾਰ ਹੋਣ ਕਾਰਨ, ਅੰਗ੍ਰੇਜ਼ੀ ਕੈਲੰਡਰ ਵਿੱਚ ਹਰ ਸਾਲ ਬਦਲ ਜਾਂਦੀਆਂ ਹਨ।

੮. ਅੰਗ੍ਰੇਜ਼ੀ ਕੈਲੰਡਰ ਵਿੱਚ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਕਿਸੇ ਸਾਲ ਪ੍ਰਕਾਸ਼ ਪੁਰਬ ਆਉਂਦਾ ਹੀ ਨਹੀਂ, ਪਰ ਕਿਸੇ ਸਾਲ ਦੋ ਵਾਰ (ਜਨਵਰੀ ਅਤੇ ਦਸੰਬਰ) ਵਿੱਚ ਆ ਜਾਂਦਾ ਹੈ। ੨੦੧੧ ਸੰਨ ਵਿੱਚ ਇਹ ਪੁਰਬ ਦੋ ਵਾਰ ਹੈ, ਪਰ ੨੦੧੨ ਸੰਨ ਵਿੱਚ ਹੈ ਹੀ ਨਹੀਂ।

੯. ਹਰ ਦੋ/ਤਿੰਨ ਸਾਲ ਬਾਅਦ ਮਲਮਾਸ ਜਾਂ ਅਸ਼ੁੱਧ ਮਹੀਨਾ ਚੰਦ੍ਰ ਸਾਲ ਨੂੰ ਸੂਰਜੀ ਸਾਲ ਦੇ ਨੇੜੇ-ਤੇੜੇ ਰੱਖਣ ਲਈ ਚੰਦ੍ਰ ਸਾਲ ਵਿੱਚ ਪਾ ਕੇ ਉਸ ਦੇ ੧੩ ਮਹੀਨੇ ਕਰ ਦਿੱਤੇ ਜਾਂਦੇ ਹਨ। ੨੦੧੨ ਸੰਨ ਵਿੱਚ ਭਾਦੋਂ ਦੇ ਦੋ ਚੰਦ੍ਰ ਮਹੀਨੇ ਹੋਵਣਗੇ, ਇੱਕ ਮਲ ਜਾਂ ਅਸ਼ੁੱਧ, ਅਤੇ ਦੂਜਾ ਸ਼ੁੱਧ। ਮਲ ਮਹੀਨੇ ਵਿੱਚ ਗੁਰਪੁਰਬ ਨਹੀਂ ਮਨਾਏ ਜਾ ਸਕਦੇ, ਕਿਉਂਕਿ ਇਹ ਅਸ਼ੁੱਧ ਹੈ। ਇਹ ਸਭ ਕੁੱਝ ਗੁਰਮਤਿ ਵਿਰੋਧੀ ਹੈ।

੧੦. ਚੰਦ੍ਰ ਸਾਲ ੩੫੪/੩੫੫ ਦਿਨ ਦਾ ਹੁੰਦਾ ਹੈ, ਅਤੇ ਸੂਰਜੀ ਸਾਲ ੩੬੫/੩੬੬ ਦਿਨ ਦਾ। ਜਦ ਮਲਮਾਸ ਆ ਪੈਂਦਾ ਹੈ ਤਾਂ ਚੰਦ੍ਰ ਸਾਲ ੩੮੩/੩੮੪ ਦਿਨ ਦਾ ਹੋ ਜਾਂਦਾ ਹੈ। ਇਸੇ ਕਾਰਨ

[4] ਦੇਖੋ ਹਿੰਦੀ 'ਪੰਚਾਂਗ ਦਿਵਾਕਰ' ਸੰਮਤ ੨੦੬੮, ਪੰਡਿਤ ਦੇਵੀ ਦਿਆਲ ਐਂਡ ਸੰਜ਼, ਪੰਨਾ ੧੦੬

ਹੀ ਗੁਰਪੁਰਬ ਜੇ ਚੰਦ੍ਰ ਮਹੀਨਿਆਂ ਦੀਆਂ ਸੁਦੀਆਂ ਵਦੀਆਂ ਅਨੁਸਾਰ ਮਨਾਂਦੇ ਹਾਂ ਤਾਂ ਅੰਗ੍ਰੇਜ਼ੀ ਕੈਲੰਡਰ ਵਿੱਚ ਕਦੀ ੧੦ ਤੋਂ ੧੨ ਦਿਨ ਅਗੇਤਰ ਅਤੇ ਮਲਮਾਸ ਪੈਣ ਤੇ ੧੮ ਤੋਂ ੨੦ ਦਿਨ ਪਛੇਤਰ ਹੋ ਜਾਂਦੇ ਹਨ। ਇਹ ਗੋਰਖਧੰਦਾ ਨਾਨਕਸ਼ਾਹੀ ਕੈਲੰਡਰ ਵਿੱਚ ਨਹੀਂ ਹੈ।

੧੧. ਚੰਦ੍ਰ ਕੈਲੰਡਰ ਵਿੱਚ ਇੱਕੋ ਤਿਥੀ ਲਗਾਤਾਰ ਦੋ ਦਿਨ ਵੀ ਹੋ ਸਕਦੀ ਹੈ, ਅਤੇ ਦੋ ਤਿਥੀਆਂ ਇੱਕੋ ਦਿਨ ਵੀ। ਅਜਿਹੀ ਸਥਿਤੀ ਵਿੱਚ ਗੁਰਪੁਰਬ ਮਨਾਉਣ ਲਈ ਤਾਰੀਖ਼ ਬਾਰੇ ਦੁਬਧਾ ਖੜੀ ਹੋ ਜਾਂਦੀ ਹੈ।

---------------------------------------------------------------------------------------------------

ਸਤਿਕਾਰਯੋਗ ਜੱਥੇਦਾਰ ਸਾਹਿਬ ਆਪ ਭਲੀ ਭਾਂਤ ਜਾਣਦੇ ਹੋ ਕਿ ਪਰਦੇਸਾਂ ਵਿੱਚ ਬੈਠੇ ਸਿੱਖ ਪੰਥ ਦੀ ਭਾਰੀ ਬਹੁਗਿਣਤੀ ਨੇ, ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ, ਪੰਜਾਬ ਅਤੇ ਭਾਰਤ ਦੇ ਬੁਹਤ ਗੁਰਦੁਅਰਾ ਸਾਹਿਬਾਨ ਦੀਆਂ ਪ੍ਰਬੰਧਕ ਕਮੇਟੀਆਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ੨੦੦੩ ਵਿੱਚ ਪ੍ਰਵਾਣਿਤ ਨਾਨਕਸ਼ਾਹੀ ਕੈਲੰਡਰ ਅਨੁਸਾਰ ਦਸਮ ਪਿਤਾ ਦਾ ਗੁਰਪੁਰਬ ੫ ਜਨਵਰੀ ਨੂੰ ਪਿਛਲੇ ੭ ਸਾਲਾਂ ਵਾਂਗ ਹੀ ਮਨਾਇਆ। ਅਖੌਤੀ ਸੋਧਾਂ ਵਾਲਾ ਕੈਲੰਡਰ ਨਾਨਕਸ਼ਾਹੀ ਨਹੀਂ ਰਿਹਾ, ਕਿਉਂਕਿ ਉਸ ਦੀਆਂ ਬਾਰਾਂ ਦੀਆਂ ਬਾਰਾਂ ਸੰਗ੍ਰਾਂਦਾ ਬਦਲ ਕੇ ਬਿਕ੍ਰਮੀ ਪ੍ਰਣਾਲੀ ਮੁਤਾਬਿਕ ਕਰ ਦਿੱਤੀਆਂ ਗਈਆਂ ਹਨ। ਵੱਡੀ ਪੱਧਰ ਤੇ ਮਨਾਏ ਜਾਣ ਵਾਲੇ ਸਾਰੇ ਗੁਰਪੁਰਬਾਂ ਦੀਆਂ ਤਾਰੀਖ਼ਾਂ ਨੂੰ ਬਦਲ ਕੇ ਬਿਕ੍ਰਮੀ ਚੰਦ੍ਰ ਸੁਦੀਆਂ/ਵਦੀਆਂ ਦੀਆਂ ਮਿਤੀਆਂ ਵਿੱਚ ਕਰ ਦਿੱਤਾ ਗਿਆ ਹੈ। ਇਹ ੨੦੦੩ ਵਾਲੇ ਕੈਲੰਡਰ ਵਿੱਚ ਕੋਈ ਸੋਧਾਂ ਨਹੀਂ ਬਲਕਿ ਉਸ ਦਾ ਬਿਕ੍ਰਮੀਕਰਣ ਹੈ, ਅਤੇ ਕੈਲੰਡਰ ਦਾ ਨਾਮ ਨਾਨਕਸ਼ਾਹੀ ਰਹਿਣ ਦੇਣਾ ਪੰਥ ਦੀਆਂ ਅੱਖਾਂ ਵਿੱਚ ਘੱਟਾ ਪਾਉਣ ਵਾਲੀ ਗੱਲ ਹੈ।

ਸਿੰਘ ਸਾਹਿਬ ਜੀ, ਅਜੇ ਵੀ ਡੁੱਲ੍ਹਿਆਂ ਬੇਰਾਂ ਦਾ ਕੁੱਝ ਨਹੀਂ ਵਿਗੜਿਆ। ਆਪ ਜੀ ਕੈਲੰਡਰ ਸਬੰਧੀ ਅਖੌਤੀ ਸੋਧਾਂ ਨੂੰ, ਪੰਥ ਦੀ ਨਬਜ਼ ਪਛਾਣਦੇ ਹੋਏ, ਵਾਪਸ ਲੈ ਲਓ ਅਤੇ ੨੦੦੩ ਵਾਲੇ ਅਸਲੀ ਨਾਨਕਸ਼ਾਹੀ ਕੈਲੰਡਰ ਅਨੁਸਾਰ ਹੀ ੫੪੩ ਸੰਮਤ ਨਾਨਕਸ਼ਾਹੀ ਦਾ ਕੈਲੰਡਰ ਤਿਆਰ ਕਰਵਾ ਕੇ ੧ ਚੇਤ / ੧੪ ਮਾਰਚ ਨੂੰ ਜਾਰੀ ਕਰਕੇ, ਪੰਥ ਵਿੱਚ ਮੁੜ ਏਕਤਾ ਲਿਆ ਕੇ ਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰੋ। ਜਿਸ ਸਥਾਨ ਤੇ ਆਪ ਬਿਰਾਜਮਾਨ ਹੋ ਉਸ ਦੀ ਸਰਬ-ਉੱਚਤਾ, ਮਹਾਨਤਾ, ਤੇ ਸਤਿਕਾਰ ਕਾਇਮ ਰੱਖਣ ਲਈ ਉਹ ਫ਼ੈਸਲੇ ਲਵੋ ਜੋ ਸਮੁੱਚੇ ਪੰਥ ਦੇ ਉੱਜਲ ਭਵਿੱਖ ਲਈ ਹੋਣ ਨਾਂ ਕਿ ਪੰਥ ਦੇ ਕਿਸੇ ਇੱਕ ਗੁੱਟ ਲਈ।

ਅਸੀਂ ਆਸ ਰੱਖਦੇ ਹਾਂ ਕਿ ਸਾਡੀ ਬੇਨਤੀ ਅਤੇ ਉਪ੍ਰੋਕਤ ਤੱਥਾਂ ਉੱਤੇ ਆਪ ਗੰਭੀਰਤਾ ਨਾਲ ਵਿਚਾਰ ਕਰੋਗੇ।

ਸਤਿਕਾਰ ਸਹਿਤ,

(ਦਾਸ – ਪਾਲ ਸਿੰਘ ਪੁਰੇਵਾਲ)
੬ ਫ਼ੱਗਣ ੫੪੨ ਨਾ:ਸ਼ਾ: ਸੰਮਤ
੧੭ ਫ਼ਰਵਰੀ ੨੦੧੧ ਸੰਨ

# مقام شہر امرتسر میں پنچانگ سودھن (تصحیح جنتری) پر دلچسپ عالمانہ بحث مباحثہ

سال گذشتہ سمت ۲۰۲۱ کارتک شدی چودس یا پورنماشی بمطابق ۱۸، ۱۹ نومبر ۱۹۶۴ء کو درگیانہ سبھا امرتسر میں سور مت کے حامی شری جگت گورو شری ۱۰۸ اشنکر آچاریہ (جگن ناتھ پوری مٹھ) اور کاشی جی کے پردھان پنڈت شری رام دیاس پانڈیہ جی کے ساتھ درک پکش کے خاص حامی شری پنڈت مکند بلبھ جی جوتش آچاریہ کوارلی۔ نواسی کے ہونہار عالم سپتروں شری برہ ورت شرما ساہتیہ سدھانت جوتش آچاریہ ایم۔ اے۔ نیز شری شکتی دھر شرما سدھانت جوتش آچاریہ ایم۔ ایس۔ سی نے لاتعداد پبلک کے روبرو پنچانگ سودھن یعنی درستی گنت جنتری پر لاجواب شاستر ارتھ یعنی عالمانہ مباحثہ کیا جس میں شری شنکر آچاریہ جی کو درک پکش کے حامی شری برہ ورت جی شرما اور شری شکتی دھر جی شرما کی شاستر کی منظم و نہایت باریک موثر دلائل کو سن کر متاثر ہونا پڑا۔

شری برہ ورت شرما کے شاستر کے بموجب بے مثال دلائل اور شری شکتی دھر شرما کی لاجواب حسابی ثبوت یعنی علم حساب کی اصولی مکمل گنت یا جھپلاوٹ کو مدنظر رکھتے ہوئے بنارس یعنی کاشی جی کے ودوان پنڈتوں اور دیگر سور پکش کے حامی ودوانوں نے بھی ہار مان لی۔ نتیجہ یہ کہ اس عالمانہ مباحثہ میں درک گنت کے حامی مذکورہ الصدر پنڈت مکند بلبھ جی جوتش آچاریہ کوارلی نواسی کے دونوں صاحبزادوں کو کامیابی کا سہرا الصیب ہوا۔

اس کامیابی کا سہرا حاصل ہونے پر شری دھرم سمیلن کے ادھکاریوں نے مقام لدھیانہ شہر میں شری برہ ورت شرما ساہتیہ سدھانت جوتش آچاریہ ایم۔ اے۔ کو گولڈ میڈل یعنی سنہری تمغہ بطور انعام دیا۔ نیز درک پکش کی درست گنت کی اہمیت اور اصلیت کا اثر حاضرین جلسہ جوتش و پنڈت اصحاب پر پورا پورا ہوا۔ نیز درک گنت کی اس فتحیابی کو مدنظر رکھتے ہوئے امرتسر کے شری گیانی پرتاپ سنگھ جی جیوتش اور گھرجا (ضلع بلند شہر) یو۔ پی کے ودوان شری وشو دھانند جی گوڑ جوتش آچاریہ جی نے بھی سمت ۲۰۲۳ سے اپنے اپنے پنچانگ درک گنت کے مطابق ہی بنانے کا مصمم ارادہ و تہیہ کر لیا ہے۔ امید ہے آئندہ سنکرانتی برت و تہوار وغیرہ میں کوئی تفرقہ نہ ہوا کریگا۔ تمام جنتریاں ہماری مارتنڈ عالم جنتری کے مطابق ہوا کریگی۔ اس کامیابی پر ہماری جنتری کے شائقین کو مبارکباد۔

(ان لائیوں کا لیکھک کلدیپ سنگھ جیلن بی۔ اے۔
چنڈی گڑھ)

روزانہ پرتاپ جالندھر
۲۰ نومبر ۱۹۶۴ء۔

## امرتسر میں جوتش پر دلچسپ شاستر ارتھ

## درک پکش والوں کا پلڑا بھاری رہا۔

امرتسر ۱۹۔ نومبر اکھل بھارتیہ و یدھرم شناکھا سمیلن (ساتویں) کے زیر اہتمام جوتش کے اس موضوع پر یہ فیصلہ کرنے کے لئے دلچسپ شاستر ارتھ ہوا۔ کہ درک پکش کو درست ماننا چاہیئے۔ یا سور پکش کو درست ماننا چاہیئے۔ درک پکش کا سمرتھن موضع کوارلی ضلع انبالہ کے ودوان شری برہ ورت ایم۔ اے۔ پروفیسر سنسکرت کالج سولن۔ اور شری شکتی دھر ایم۔ ایس۔ سی کر رہے تھے۔ اور سور پکش کا سمرتھن جگت گورو شنکر آچاریہ گووردھن مٹھ پوری۔ اور شری رام دیاس پانڈے کر رہے تھے۔ شاستر ارتھ کے دوران ایک سمے پر درک پکش کے حق میں دلائل سنکر جگت گورو بھی چکیت رہ گئے

درک پکش والوں کا پلڑا بھاری رہا